ਸਮਰੱਥ ਹੋਇਆ ਹੈ।ਮੇਰੀ ਦੁਆ ਹੈ ਕਿ ਉਹ ਇਸੇ ਤਰ੍ਹਾਂ ਇਤਿਹਾਸਕ ਪੁਸਤਕਾਂ ਪਾਠਕਾਂ ਦੀ ਝੋਲੀ ਪਾਉਂਦਾ ਰਹੇ।

**ਪ੍ਰੋ.(ਡਾ.)ਕੁਲਦੀਪ ਸਿੰਘ**
**ਚੇਅਰਪਰਸਨ ਸਤਿਗੁਰੂ ਰਾਮ ਸਿੰਘ ਚੇਅਰ,**
**ਮੁੱਖੀ ਇਤਿਹਾਸ ਵਿਭਾਗ**
**ਕੇਂਦਰੀ ਯੂਨੀਵਰਸਿਟੀ ਆਫ਼ ਪੰਜਾਬ, ਬਠਿੰਡਾ,**
**ਐਚ. ਆਰ. ਡੀ. ਮੰਤਰਾਲਾ, ਭਾਰਤ ਸਰਕਾਰ**

ਇਲਾਵਾ ਲੇਖਕ ਨੇ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਕਾਲ ਤੋਂ ਬਾਅਦ ਪੈਦਾ ਹੋਈਆਂ ਪ੍ਰਸਥਿੱਤੀਆਂ ਅਤੇ ਐਂਗਲੋ - ਸਿੱਖ ਯੁੱਧਾਂ ਵਿਚ ਮਜ਼ਬੀ ਸਿੱਖਾਂ ਦੁਆਰਾ ਪਾਏ ਗਏ ਯੋਗਦਾਨ ਦੀ ਬੜੇ ਵਿਸਥਾਰ ਪੂਰਵਕ ਤਰੀਕੇ ਨਾਲ ਚਰਚਾ ਕੀਤੀ ਹੈ।

ਅੰਗਰੇਜ਼ਾਂ ਦੁਆਰਾ ਪੰਜਾਬ ਨੂੰ ਆਪਣੇ ਸਾਮਰਾਜ ਵਿੱਚ ਮਿਲਾਉਣ ਨਾਲ ਪੰਜਾਬ ਦੇ ਪ੍ਰਬੰਧਕੀ, ਰਾਜਨੀਤਕ, ਆਰਥਿਕ, ਸੱਭਿਆਚਾਰਕ ,ਧਾਰਮਿਕ ਅਤੇ ਸਮਾਜਿਕ ਬਣਤਰ ਵਿਚ ਬਹੁਤ ਸਾਰੀਆਂ ਤਬਦੀਲੀਆਂ ਆਉਂਦੀਆਂ ਹਨ। ਨਵੇਂ ਸਾਧਨਾਂ ਨੇ ਇਥੋਂ ਦੀ ਰਵਾਇਤੀ ਪੰਜਾਬੀ ਸੰਰਚਨਾਂ ਨੂੰ ਬਦਲ ਕੇ ਰੱਖ ਦਿੱਤਾ। ਨਵੇਂ ਸੰਚਾਰ ਅਤੇ ਆਵਾਜਾਈ ਦੇ ਸਾਧਨਾਂ, ਨਵੀਂ ਸਿੱਖਿਆ ਨੀਤੀਆਂ ਅਤੇ ਨਵੇਂ ਉਦਯੋਗਾਂ ਦੀ ਸਥਾਪਤੀ ਹੋਣ ਦੇ ਨਾਲ ਮਜ਼ਬੀ ਸਿੱਖਾਂ ਨੂੰ ਤਰੱਕੀ ਦੇ ਨਵੇਂ ਵਸੀਲੇ ਮਿਲੇ, ਜਿਸ ਨਾਲ ਉਨ੍ਹਾਂ ਦਾ ਸਮਾਜਿਕ ਅਤੇ ਆਰਥਿਕ ਪਰਿਵਰਤਨ ਹੋਇਆ। ਇਸ ਬਾਰੇ ਵੀ ਲੇਖਕ ਨੇ ਭਰਪੂਰ ਜਾਣਕਾਰੀ ਦਿੱਤੀ ਹੈ।

ਭਾਵੇਂ ਡਾ. ਮੱਟੂ ਪੰਜਾਬੀ ਵਿਸ਼ੇ ਤੇ ਪੀ .ਐਚ. ਡੀ. ਹਨ ਪਰ ਉਹ ਐਮ.ਏ. ਇਤਿਹਾਸ ਦੇ ਵਿਦਿਆਰਥੀ ਹੋਣ ਕਰਕੇ, ਇਤਿਹਾਸ ਵੱਲ ਵੀ ਰੁਚਿਤ ਹਨ। ਉਨ੍ਹਾਂ ਦੀਆਂ ਪਹਿਲਾਂ ਵੀ 'ਇਤਿਹਾਸ ਵਿੱਚ ਮਜ਼ਬੀ ਸਿੱਖ' ਅਤੇ 'ਸਰਵੋਂ ਪੁਸਤਕ ਡੇਰਾ ਬਾਬਾ ਨਾਨਕ' ਆ ਚੁੱਕੀਆਂ ਹਨ। ਇਸ ਪੁਸਤਕ ਵਿੱਚ ਵੀ ਲੇਖਕ ਨੇ ਇਤਿਹਾਸ ਦੀਆਂ ਖੋਜ ਵਿਧੀਆਂ ਦੀ ਵਰਤੋਂ ਕਰਦੇ ਹੋਏ ਤੱਥਾਂ ਭਰਪੂਰ ਜਾਣਕਾਰੀ ਪਾਠਕਾਂ ਤੱਕ ਪਹੁੰਚਾਉਣ ਦੀ ਕੋਸ਼ਿਸ਼ ਕੀਤੀ ਹੈ। ਲੇਖਕ ਨੇ ਇਸ ਪੁਸਤਕ ਵਿੱਚ ਪੁਰਾਣੇ ਅਤੇ ਨਵੇਂ ਤੱਥਾਂ ਨੂੰ ਬੜੇ ਸੁਚੱਜੇ ਢੰਗ ਨਾਲ ਪੇਸ਼ ਕੀਤਾ ਹੈ ਜਿਸ ਨੂੰ ਆਮ ਪਾਠਕ ਵੀ ਚੰਗੇ ਤਰੀਕੇ ਨਾਲ ਸਮਝ ਸਕਦਾ ਹੈ। ਇਸ ਕਰਕੇ ਲੇਖਕ ਵਧਾਈ ਦਾ ਪਾਤਰ ਹੈ।

**ਡਾ. ਅਮਨਦੀਪ ਕੌਰ**

**ਚੇਅਰਪਰਸਨ ਜੱਲਿਆ ਵਾਲਾ ਬਾਗ ਚੇਅਰ,**

**ਸਾਬਕਾ ਮੁੱਖੀ ਇਤਿਹਾਸ ਵਿਭਾਗ,**

**ਗੁਰੂ ਨਾਨਕ ਦੇਵ ਯੂਨੀਵਰਸਿਟੀ,ਅੰਮ੍ਰਿਤਸਰ**

ਮੇਰੇ ਬੇਟੀ ਅਨਮੋਲਦੀਪ ਕੌਰ ( ਡਬਲ ਐਮ.ਐਸ.ਸੀ. ਐਗਰੀਕਲਚਰ ਭਾਰਤ, ਯੂ.ਕੇ.) ਅਤੇ ਬੇਟੇ ਯਾਦਵਿੰਦਰ ਸਿੰਘ ( ਕੰਪਿਊਟਰ ਇੰਨਜੀਨੀਅਰ) ਨੇ ਮੈਨੂੰ ਪੁਸਤਕ ਲਿਖਣ ਲਈ ਉਤਸ਼ਾਹਿਤ ਕੀਤਾ । ਮੈਂ ਉਨ੍ਹਾਂ ਲਈ ਪਿਆਰ ਵਿਅਕਤ ਕਰਦਾ ਹਾਂ । ਅੰਤ ਵਿਚ ਮੈਂ ਆਪਣੀ ਪਤਨੀ ਰਜਵੰਤ ਕੰਪਿਊਟਰ ਅਧਿਆਪਕ(ਐਮ.ਐਸ.ਸੀ. ਕੰਪਿਊਟਰ ਸਾਇੰਸ, ਐਮ.ਏ ਪੰਜਾਬੀ) ਦੀ ਦੇਣ ਨਹੀਂ ਦੇ ਸਕਦਾ ਜਿਸ ਨੇ ਮਾੜੀ ਆਰਥਿਕ ਸਥਿੱਤੀ ਅਤੇ ਚੰਗੇ, ਮਾੜੇ ਦਿਨਾਂ ਵਿੱਚ ਮੇਰਾ ਸਾਥ ਦਿੱਤਾ ਅਤੇ ਪਰਿਵਾਰਕ ਜ਼ਿੰਮੇਵਾਰੀਆਂ ਵਿੱਚੋਂ ਮੈਨੂੰ ਸਮਾਂ ਦੇ ਕੇ, ਇਸ ਪੁਸਤਕ ਨੂੰ ਮੁਕੰਮਲ ਕਰਨ ਵਿਚ ਮੇਰੀ ਮਦਦ ਕੀਤੀ ।

**ਡਾ. ਭੁਪਿੰਦਰ ਸਿੰਘ ਮੱਟੂ**
**ਐਮ.ਏ.(ਇਤਿਹਾਸ),**
**ਐਮ.ਏ.,ਐਮ. ਫਿਲ.,ਪੀ.ਐਚ.ਡੀ.(ਪੰਜਾਬੀ),**
**ਸਾਬਕਾ ਜ਼ਿਲ੍ਹਾ ਭਾਸ਼ਾ ਅਫ਼ਸਰ**

# ਅਧਿਆਇ ਪਹਿਲਾ

## ਮਜ਼ਬੀ ਸਿੱਖਾਂ ਦਾ ਇਤਿਹਾਸਕ ਪਿਛੋਕੜ ਅਤੇ ਉਨ੍ਹਾਂ ਦੇ ਪੂਰਵਜਾਂ ਦੀ ਪ੍ਰਚੀਨ ਕਾਲ ਵਿੱਚ ਸਥਿੱਤੀ

ਇਤਿਹਾਸ ਕਿਸੇ ਕੌਮ ਦਾ ਚਾਨਣ ਮੁਨਾਰਾ ਅਤੇ ਅਨਮੋਲ ਵਿਰਸਾ ਹੁੰਦਾ ਹੈ,ਜਿਸ ਦੀ ਰੌਸ਼ਨੀ ਵਿੱਚ ਉਹ ਕੌਮ ਪਿਛੋਕੜ ਵਿੱਚ ਕੀਤੀਆਂ, ਗਲਤੀਆਂ, ਕਮਜ਼ੋਰੀਆਂ ਅਤੇ ਭੁੱਲਾਂ ਤੋਂ ਸਿੱਖਿਆ ਲੈ ਕੇ ਅੱਗੇ ਵਧਣ ਲਈ ਉਤਸ਼ਾਹਿਤ ਹੁੰਦੀ ਹੈ ਅਤੇ ਉਨਤੀ ਕਰਦੀ ਹੈ ।ਜਿੰਨਾਂ ਕੌਮਾਂ ਦੇ ਇਤਿਹਾਸ ਨਹੀਂ ਹੁੰਦੇ ਉਹ ਕੌਮਾਂ ਲੜਖੜਾਉਂਦੀਆਂ ਰਹਿੰਦੀਆਂ ਹਨ ਅਤੇ ਉਨ੍ਹਾਂ ਦੀ ਅੱਗਲੀ ਪੀੜ੍ਹੀ ਇਤਿਹਾਸ ਤੋਂ ਵਿਰਵੇ ਰਹਿ ਕੇ ਵਿਕਾਸ ਨਹੀਂ ਕਰ ਪਾਉਂਦੀ। ਉਸ ਪੀੜ੍ਹੀ ਵਿੱਚ ਕੁਰਬਾਨੀ ਦਾ ਜਜ਼ਬਾ ਪੈਦਾ ਨਹੀਂ ਹੁੰਦਾ। ਉਹ ਆਪਣੇ ਹੱਕਾਂ ਲਈ ਆਵਾਜ਼ ਬੁਲੰਦ ਨਹੀ ਕਰ ਸਕਦੀ। ਉਹ ਸਦਾ ਲਿਤਾੜੀ ਤੇ ਗੁਲਾਮ ਰਹਿੰਦੀ ਹੈ। ਉਸ ਤੇ ਦੂਸਰੀਆਂ ਕੌਮਾਂ ਵਾਲੇ ਅਤਿਆਚਾਰ ਕਰਦੇ ਰਹਿੰਦੇ ਹਨ।

ਜੇਕਰ ਕਿਸੇ ਕੌਮ ਦਾ ਇਤਿਹਾਸ ਜੁਝਾਰੂ, ਖਾੜਕੂ, ਕੁਰਬਾਨੀਆਂ ਦਲੇਰੀ ਭਰਿਆ ਹੋਵੇ, ਉਸ ਨੂੰ ਛੇਤੀ ਕੀਤੇ ਕੋਈ ਹੱਥ ਨਹੀਂ ਪਾਉਂਦਾ। ਉਸ ਬਾਰੇ ਸੋਚ ਸਮਝ ਕੇ ਗੱਲਬਾਤ ਕੀਤੀ ਜਾਂਦੀ ਹੈ।ਇਸ ਕਰਕੇ ਹਰ ਕੌਮ ਨੂੰ ਆਪਣਾ ਇਤਿਹਾਸ ਸਿਰਜਨਾ ਅਤੇ ਲਿਖਣਾ ਚਾਹੀਦਾ ਹੈ ਪਰ ਇਤਿਹਾਸ ਨੂੰ ਸਿਰਜਣ ਲਈ ਕੁਝ ਨਾ ਕੁੱਝ ਨਵੇਕਲਾ ਕਰਕੇ ਦਿਖਾਉਣਾ ਪੈਂਦਾ ਹੈ । ਇਤਿਹਾਸ ਦੇ ਸਿਰਜਕ ਆਪਣੀ ਮੰਜ਼ਿਲ ਤੇ ਚਲਦੇ ਹੋਏ ਕਈ ਕੁੱਝ ਨਵੇਕਲਾ ਕਰ ਜਾਂਦੇ ਹਨ । ਉਹਨਾਂ ਨੂੰ ਇਹ ਸਭ ਕੁਝ ਕਰਨ ਲਈ ਪਰਮਾਤਮਾ ਅਤੇ ਗੁਰੂ ਜਜ਼ਬਾ ਬਖਸ਼ਦਾ ਹੈ। ਇਸ ਜਜ਼ਬੇ ਸਦਕਾ ਉਹ ਕੁਰਬਾਨੀਆਂ ਕਰਕੇ ਨਵਾਂ ਇਤਿਹਾਸ ਸਿਰਜ ਜਾਂਦੇ ਹਨ ਅਤੇ ਆਉਣ ਵਾਲੀਆਂ ਪੀੜ੍ਹੀਆਂ ਲਈ ਮਿਸਾਲ ਬਣ ਜਾਂਦੇ ਹਨ। ਅਜਿਹੀ ਮਿਸਾਲ ਉਨ੍ਹਾਂ ਮਜ਼ਬੀ ਸਿੱਖਾਂ ਸੂਰਬੀਰਾਂ ਦੀ ਹੈ ਜਿਨ੍ਹਾਂ ਦਾ ਜਿਕਰ ਇਸ ਪੁਸਤਕ ਵਿਚ ਕੀਤਾ ਜਾ ਰਿਹਾ ਹੈ । ਇਨ੍ਹਾਂ ਮਜ਼ਬੀ ਸਿੱਖਾਂ ਨੇ

ਨਵਾ ਇਤਿਹਾਸ ਸਿਰਜ ਕੇ ਅਖਾਉਂਤੀ ਉਚੇਰੀ ਜਾਤ ਅਭਿਮਾਨੀਆਂ ਨੂੰ ਇਹ ਦਰਸਾ ਦਿੱਤਾ ਕਿ ਉਹ ਕਿਸੇ ਤੋਂ ਘੱਟ ਨਹੀਂ ਹਨ। ਉਹ ਹੀ 'ਗੁਰੂ ਦੇ ਅਸਲੀ ਬੇਟੇ' ਹਨ। ਇਨਾਂ ਮਜ਼ਬੀ ਸਿੱਖ ਨੇ ਗੁਰੂ ਕਾਲ, ਬੰਦਾ ਬਹਾਦਰ ਕਾਲ ,ਮਿਸਲ ਕਾਲ ,ਰਣਜੀਤ ਸਿੰਘ ਕਾਲ,ਅੰਗਰੇਜ਼ ਕਾਲ, ਅਧੁਨਿਕ ਕਾਲ ਸਮੇਂ ਬਹਾਦਰੀ ਦੇ ਸਬੂਤ ਦਿੱਤੇ।

ਮਜ਼ਬੀ ਸਿੱਖਾਂ ਲਈ 'ਮਜਬੀ' ਜਾ 'ਮਜ਼ਬੀ 'ਜਾ 'ਮਜ਼ਹਬੀ' ਸ਼ਬਦ ਵੱਖ ਵੱਖ ਲੇਖਕਾਂ ਦੁਆਰਾ ਵਰਤਿਆ ਗਿਆ ਹੈ ਜਿਸ ਦਾ ਅਰਥ ਇਕ ਹੀ ਹੈ,'ਮਜ਼ਹਬ (ਧਰਮ) ਤੇ ਕਾਇਮ ਰਹਿਣ ਵਾਲਾ' ਧਰਮ ਦਾ ਪੱਕਾ।

**ਮਜ਼ਬੀ ਅਤੇ ਰੰਘਰੇਟੇ ਸ਼ਬਦ ਦਾ ਅਰਥ :-** ਮਹਾਨ ਕੋਸ਼ ਅਨੁਸਾਰ ਮਜ਼ਬੀ ਦਾ ਅਰਥ ਹੈ : ਮਜ਼ਹਬ ( ਧਰਮ) ਧਾਰਨ ਵਾਲਾ, ਮਜ਼ਹਬ ਨਾਲ ਜਿਸ ਦਾ ਸਬੰਧ ,ਦੀਨੀਂ , ਖਾਲਸਾ ਧਰਮ ਧਾਰਨ ਵਾਲਾ ਸਿੰਘ।[1]

ਅੰਗਰੇਜ ਵਿਦਵਾਨ 'ਬਿੰਗਲੇ' ਨੇ ਇਸ ਦਾ ਅਰਥ 'ਵਫਾਦਾਰ ਕੀਤਾ ਹੈ।[2]

ਗੁਰੂ ਗੋਬਿੰਦ ਸਿੰਘ ਜੀ ਤੱਕ ਮਜ਼ਬੀ ਸਿੱਖਾਂ ਲਈ 'ਰੰਘਰੇਟਾ' ਸ਼ਬਦ ਵਰਤਿਆ ਜਾਂਦਾ ਸੀ। ਗੁਰੂ ਗੋਬਿੰਦ ਸਿੰਘ ਜੀ ਨੇ ਇਨ੍ਹਾਂ ਦੀ ਸਿੱਖ ਧਰਮ ਪ੍ਰਤੀ 'ਵਫ਼ਾਦਾਰੀ' ਕਰਕੇ ਅਤੇ ਮਜ਼ਹਬ ਦੇ ਪੱਕੇ ਹੋਣ ਕਰਕੇ 'ਮਜ਼ਬੀ ਸਿੱਖ' ਦਾ ਖਿਤਾਬ ਦਿੱਤਾ। ਗੁਰੂ ਕਾਲ ਦੇ ਸਮਕਾਲੀ ਕਵੀ ਕੰਕਣ ਨੇ ਇਸੇ ਕਰਕੇ ਇਸ 'ਮਜ਼ਬੀ' ਸ਼ਬਦ ਦੀ ਵਰਤੋਂ ਕੀਤੀ ਹੈ:-

"ਮਜ਼ਬੀ ਉਪਰ ਸਤਿਗੁਰੂ,ਐਸੀ ਕ੍ਰਿਪਾ ਕੀਨ।
ਸ੍ਰੀ ਅੰਮ੍ਰਿਤਸਰ ਤਾਲ ਕੀ ਬਾਹੀ ਚੌਥੀ ਦੀਨ।"[3]

ਅੰਗਰੇਜ਼ ਕਾਲ ਸਮੇਂ 'ਮਜ਼ਬੀ' ਸ਼ਬਦ ਜਿਆਦਾ ਪ੍ਰਚਲਿਤ ਹੋ ਗਿਆ। ਅੰਗਰੇਜ਼ ਲੇਖਕਾਂ ਨੇ ਆਪਣੀਆਂ ਪੁਸਤਕਾਂ ਅਤੇ ਸੈਨਾਂ ਰਿਕਾਰਡ ਵਿਚ ਇਸ ਸ਼ਬਦ ਦੀ ਵਰਤੋਂ ਜ਼ਿਆਦਾ ਕੀਤੀ। ਇਸ ਤੋਂ ਬਾਅਦ ਹੋਰ ਲੇਖਕਾਂ ਨੇ ਇਸ ਸ਼ਬਦ ਦੀ ਵਰਤੋਂ ਕੀਤੀ ਜੋ

---

[1] ਭਾਈ ਕਾਨ੍ਹ ਸਿੰਘ ਨਾਭਾ, **ਮਹਾਨ ਕੋਸ਼**, ਪੰਨਾ 941.

[2] A.H.Bingley. **Sikh**, page 21.

[3] ਕਵੀ ਕੰਕਣ, **ਸੰਛੇਪ ਦਸ ਗੁਰ ਕਥਾ**, ਪੰਨਾ,51

ਹੁਣ ਵੀ ਹੋ ਰਹੀ ਹੈ। ਮਜ਼ਬੀ ਸਿੱਖਾਂ ਲਈ ਸਭ ਤੋਂ ਪਹਿਲਾਂ ਰੰਘਰੇਟਾ ਸ਼ਬਦ ਵਰਤਿਆ ਜਾਂਦਾ ਸੀ। ਅਸੀਂ ਪਹਿਲਾਂ ਰੰਘਰੇਟਾ ਸ਼ਬਦ ਬਾਰੇ ਵਿਚਾਰ ਕਰਾਂਗੇ।

ਰੰਘਰੇਟਾ ਸ਼ਬਦ ਦਾ ਸੋਮਾ ਰੰਘੜ ਹੈ। ਐਚ.ਏ.ਰੋਜ਼.ਅਨੁਸਾਰ:-

"ਰੰਘੜ' ਜਾ 'ਰੰਘਰ' ਰਾਜਪੂਤਾਂ ਦੀ ਜਮਾਤ ਨੂੰ ਕਹਿੰਦੇ ਹਨ ਜੋ ਆਮ ਤੌਰ ਤੇ ਮੁਸਲਮਾਨ ਹੁੰਦੇ ਹਨ ਪਰ ਕਈ ਵਾਰ ਹਿੰਦੂ ਵੀ ਹੁੰਦੇ ਹਨ। ਇਹ ਸ਼ਬਦ ਨਫ਼ਰਤ ਦਾ ਸੂਚਿਕ ਹੈ। ਪੂਰਬੀ ਅਤੇ ਪੂਰਬੀ - ਦੱਖਣੀ ਪੰਜਾਬ ਵਿਚ ਇਹ ਕਿਸੇ ਵੀ ਮੁਸਲਮਾਨ ਦਾ ਹੈ। ਜੇ ਕੋਈ ਹਿੰਦੂ ਚੌਹਾਨ ਮੁਸਲਮਾਨ ਬਣ ਜਾਵੇ ਤਾਂ ਉਹ ਹਾਲੇ ਵੀ ਚੌਹਾਨ ਰਾਜਪੂਤ ਹੀ ਰਹੇਗਾ ਪਰ ਮੁਸਲਮਾਨ ਬਣ ਜਾਣ ਕਰਕੇ ਉਸ ਦੇ ਸਾਕ ਸਬੰਧੀ ਉਸ ਨੂੰ 'ਰੰਗੜ' ਕਹਿ ਕੇ ਤ੍ਰਿਸਕਾਰ ਕਰਨਗੇ।[4]"

ਪ੍ਰੋਫੈਸਰ ਹਰੀ ਰਾਮ ਗੁਪਤਾ ਅਨੁਸਾਰ:-

"ਰਾਜਪੂਤ ਮਾਵਾਂ ਅਤੇ ਮੁਸਲਮਾਨ ਪਿਉਆਂ ਦੀ ਅਸਲ ਔਲਾਦ ਨੂੰ 'ਰੰਗੜ' ਕਹਿੰਦੇ ਹਨ ਇਹ ਆਪਸ ਵਿਚ ਰਿਸਤਾ ਨਾਤਾ ਕਰਦੇ ਹਨ ਪਰ ਜੇ ਰੰਗੜ ਆਪਣੀ ਜ਼ਾਤ ਤੋਂ ਬਾਹਰ ਜਾ ਕੇ ਵਿਆਹ ਕਰਨ ਤਾਂ ਉਹ ਘਟੀਆ ਦਰਜੇ ਦੇ' ਰੰਗੜ' ਕਹਾਉਂਦੇ ਹਨ। ਹਿੰਦੂ ਰੰਗੜ੍ਹ ਵੀ ਹੁੰਦੇ ਹਨ। ਜਿਹੜੇ ਰਾਜਪੂਤ ਪਿਊਆਂ ਅਤੇ ਮੁਸਲਮਾਨ ਮਾਂਵਾਂ ਦੀ

---

[4]H.A.Rose, A Glossary of tribe the Tribes and castes In Punjab ,page332.

Ranghar,Ranger,A class of rajput usually Muhammadan , rarelly Hindu. The term is somewhat contemptuous and is applied in the eastern and South-eastern Punjab to any Muhammadan Rajput at least by the Hindu. If a Hindu Chauhan Rajput turn Muhammadan,he would still be Chauhan Rajput ,but this Hindu kinsmen would also dub him ranger.

ਅਸਲ ਔਲਾਦ ਹਨ ਉਨ੍ਹਾਂ ਵਿੱਚ ਵੀ ਘਟੀਆ ਦਰਜੇ ਦੇ 'ਰੰਗੜ ਹੁੰਦੇ ਹਨ।[5]"

ਸ਼ਮਸ਼ੇਰ ਸਿੰਘ ਅਸ਼ੋਕ ਇਸ ਬਾਰੇ ਬਿਆਨ ਕਰਦੇ ਹਨ:-

"ਰੰਗੜ' ਪੰਜਾਬ ਦੇ ਹਿੰਦੂ ਤੇ ਮੁਸਲਮਾਨ ਰਾਜਪੂਤਾਂ ਦੀ ਜਾਤੀ ਅੱਲ ਹੈ ਪਰ ਫਿਰ ਵੀ ਲਫ਼ਜ਼ ਵਧੇਰੇ ਮੁਸਲਮਾਨ ਰਾਜਪੂਤਾਂ ਬਾਰੇ ਹੀ ਵਰਤਿਆ ਜਾਂਦਾ ਹੈ। ਮਜ਼ਬੀ ਸਿੱਖਾਂ ਦੇ ਪੂਰਵਜ 'ਗੱਖੜ', 'ਖੋਖਰ' ਰਾਜਪੂਤ ਮੁਸਲਮਾਨ ਬਣਨ ਦੇ ਬਾਵਜੂਦ ਵੀ ਆਪਣਾ ਕੁਰਸੀ ਨਾਮਾ ਅਗਨੀ ਕੁਲ ਦੇ ਰਾਜਪੂਤਾਂ(ਛਤਰੀਆਂ) ਨਾਲ ਮੇਲਦੇ ਹਨ ਤੇ ਸੁਭਾਉ ਦੇ ਲਿਹਾਜ਼ ਨਾਲ ਵੀ ਜਿਵੇਂ ਕਿ ਜੰਗੀ ਕੌਮਾਂ ਦਾ ਆਮ ਰਿਵਾਜ ਹੈ ਆਪਣੇ ਰਾਜਪੂਤ ਜਾਤੀ ਅਕੜੇਵੇ ਦਾ ਰੰਘੜਪੁਣੇ ਕਾਰਨ ਸੁਭਾਅ ਦੇ ਰੁੱਖੇ ਹੁੰਦੇ ਹਨ। ਇਸ ਲਈ ਪੱਛਮੀਂ ਪੰਜਾਬ ਦੇ ਸੱਭਿਆਚਾਰਕ ਸੰਚੇ ਵਿਚ ਢਲ ਕੇ ਖੋਖਰ (ਵਿਸ਼ੇਸ਼ ਕਰਕੇ ਮੁਸਲਮਾਨ ਰਾਜਪੂਤਾਂ)ਦੀ ਰੰਗੜ ਸੰਗਿਆ ਸਿੱਧ ਹੋ ਗਈ ਤੇ ਉਹਨਾਂ ਦੀ ਰੰਗੜ ਰਾਜਪੂਤਾਂ ਦੇ ਬੇਟੇ ਹੋਣ ਕਰਕੇ ਉਨ੍ਹਾਂ ਦੇ ਪੁੱਤਰ ਸਾਰੇ ਹੀ ਰੰਘਰੇਟੇ ਅਰਥਾਤ ਰੰਗੜਾਂ ਦੇ ਬੇਟੇ ਅਖਵਾਏ। ਪਿੱਛੋਂ ਪੰਜਾਬ ਦੇ ਮਜ਼ਬੀ ਸਿੱਖ ਵੀ ਓਹਨਾਂ ਰੀਸੋ-ਰੀਸੇ ਜੋ ਕਿ ਖੋਖਰ ਤੇ ਗੱਖੜ ਰਾਜਪੂਤਾਂ ਨਾਲ ਲਹੂ-ਮਾਸ ਦਾ ਸਬੰਧ ਰਖਦੇ ਸਨ, ਇਸ ਲਈ ਉਹ ਵੀ 'ਰੰਘਰੇਟੇ' ਨਾਂ ਨਾਲ ਹੀ ਪ੍ਰਸਿੱਧ ਹੋਏ।" [6]

ਸ਼: ਨਰੰਜਨ ਸਿੰਘ ਆਰਫੀ ਇਸ ਬਾਬਤ ਲਿਖਦੇ ਹਨ:-

"ਅਕਬਰ ਦੁਆਰਾ ਚਲਾਏ ਗਏ 'ਦੀਨ-ਏ-ਇਲਾਹੀ' ਧਰਮ ਨੂੰ ਪੰਜਾਬ ਵਿੱਚ ਅਪਨਾਉਣ ਵਾਲੇ ਗਰੀਬ ਹਿੰਦੂ ਅਤੇ ਮੁਸਲਮਾਨ ਵਰਗ ਦੇ ਲੋਕ ਸਨ ਜਿਸ ਵਿੱਚ ਗਰੀਬ ਬ੍ਰਾਹਮਣ,ਰਾਜਪੂਤ ਅਤੇ

---

[5] ਹਰੀ ਰਾਮ ਗੁਪਤਾ ,**ਸਿੱਖ ਇਤਿਹਾਸ**, ਪੰਨਾ160.

[6] ਸ਼ਮਸ਼ੇਰ ਸਿੰਘ ਅਸ਼ੋਕ, **ਮਜ਼ਬੀ ਸਿੱਖਾਂ ਦਾ ਇਤਿਹਾਸ**, ਪੰਨਾ 59.

ਖੱਤਰੀ ਵੀ ਸਨ। ਇਹ ਲੋਕ ਆਪਸ ਵਿਚ ਰਿਸ਼ਤੇ ਨਾਤੇ ਕਰਦੇ ਸਨ ਅਤੇ ਧਾਰਮਿਕ ਰੀਤੀ ਰਿਵਾਜ਼ ਵੀ ਦੋਹਾਂ ਧਰਮਾਂ ਦੇ ਕਰਦੇ ਸਨ। 'ਦੀਨ- ਏ -ਇਲਾਹੀ' ਨੂੰ ਅਪਣਾਉਣ ਵਾਲੇ ਇਹ ਲੋਕ ਜਿਨ੍ਹਾਂ ਨੇ ਅੰਤਰਜਾਤੀ ਜਾਤੀ ਵਿਆਹ ਕਰਵਾ ਲਏ, ਦੀ ਔਲਾਦ ਮੁਸਲਮਾਨਾਂ ਸ਼ੇਖਾਂ ਅਤੇ ਬ੍ਰਾਹਮਣਾਂ ਦੀ ਨਫਰਤ ਦੀ ਪਾਤਰ ਬਣ ਗਈ। ਸ਼ੇਖਾਂ ਅਤੇ ਬ੍ਰਾਹਮਣਾਂ ਨੇ ਅੰਤਰ ਜਾਤੀ ਵਿਆਹ ਕਰਨ ਵਾਲਿਆਂ ਦੀ ਔਲਾਦ ਨੂੰ 'ਰੰਗੜ' ਦਾ ਨਾਮ ਦਿੱਤਾ। ਉਨ੍ਹਾਂ ਦੀ ਅਗਲੀ ਪੀੜ੍ਹੀ ਨੂੰ 'ਰੰਘਰੇਟੇ' ਅਤੇ ਉਸ ਤੋਂ ਅਗਲੀ ਪੀੜ੍ਹੀ ਨੂੰ ਹੋਰ ਵੀ ਛੁਟਿਆਉਣ ਲਈ 'ਰੰਘਰੇਟੜੇ' ਕਿਹਾ।"[7]

ਉਪਰੋਕਤ ਵਿਚਾਰਾਂ ਤੋਂ ਇਹ ਮੱਤ ਉੱਭਰ ਕੇ ਸਾਹਮਣੇ ਆਇਆ ਹੈ ਕਿ ਬਹੁਤੇ ਵਿਦਵਾਨ ਰੰਘਰੇਟਿਆ ਨੂੰ ਹਿੰਦੂ ,ਮੁਸਲਮਾਨ ਰਾਜਪੂਤਾਂ ਨਾਲ ਜੋੜਦੇ ਹਨ, ਪਰ ਇਥੇ ਨੁਕਤਾ ਵਿਚਾਰਨ ਯੋਗ ਹੈ ਕਿ ਰੰਗਰੇਟਿਆਂ ਨੂੰ ਕੇਵਲ ਹਿੰਦੂ, ਮੁਸਲਮਾਨ, ਰਾਜਪੂਤਾਂ ਨਾਲ ਨਹੀਂ ਜੋੜਿਆ ਜਾ ਸਕਦਾ, ਕਿਉਂਕਿ ਰੰਗਰੇਟਿਆਂ ਦਾ ਪਿਛੋਕੜ ਬਹੁਤ ਪੁਰਾਣਾ ਹੈ। ਰੰਗਰੇਟਿਆਂ ਦਾ ਪਿਛੋਕੜ ਕੇਵਲ ਰਾਜਪੂਤਾਂ ਨਾਲ ਨਹੀਂ ਜੁੜਦਾ ਸਗੋਂ ਇਹਨਾਂ ਦਾ ਪਿਛੋਕੜ 'ਦਰਾਵੜਾਂ' ਨਾਲ ਵੀ ਜੁੜਦਾ ਹੈ ਕਿਉਂਕਿ ਦਰਾਵੜਾਂ ਦੀ ਅੰਸ਼-ਵੰਸ਼ 'ਗੱਖੜ' ਅਤੇ 'ਖੋਖਰ' ਸਨ, ਜੋ ਰਾਜਪੂਤਾਂ ਦੀ ਤਰ੍ਹਾਂ ਲੜਾਕੂ , ਬਹਾਦਰ ਅਤੇ ਅੜਬ ਸੁਭਾਅ ਦੇ ਸਨ, ਉਹ ਇਸੇ ਕਰਕੇ 'ਰੰਘੜ' ਅਖਵਾਏ,। ਇਨ੍ਹਾਂ ਦੀ ਅੰਸ਼ ਵੰਸ਼ ਬਾਅਦ ਵਿੱਚ 'ਰੰਘਰੇਟੇ' ਅਖਵਾਈ।

ਸ਼ਮਸ਼ੇਰ ਸਿੰਘ ਅਸ਼ੋਕ ਵੀ ਇਨ੍ਹਾਂ ਦਾ ਪਿਛੋਕੜ ਵੀ ਦਰਾਵੜਾਂ ਨਾਲ ਜੋੜਦੇ ਹਨ ਅਤੇ ਉਨ੍ਹਾਂ ਨੂੰ ਸਿੰਧ ਘਾਟੀ ਦੇ ਮੂਲ ਨਿਵਾਸੀ ਮੰਨਦੇ ਹਨ।[8] ਰੰਗਰੇਟਿਆਂ ਦੇ ਪੂਰਵਜ ਦਰਾਵੜ 'ਸਪਤ-ਸਿੰਧੂ' ਇਲਾਕੇ ਵਿੱਚ ਵਧੀਆ ਜੀਵਨ ਬਤੀਤ ਕਰਦੇ ਸਨ। ਉਨ੍ਹਾਂ ਨੇ ਉਕਤ ਇਲਾਕੇ ਵਿੱਚ ਵਿਸ਼ਾਲ 'ਸਿੰਧ ਘਾਟੀ ਦੀ ਸਭਿਅਤਾ' ਸਥਾਪਤ ਕੀਤੀ ਸੀ। ਇਹ

---

[7] ਨਰਿੰਜਨ ਆਰਫ਼ੀ , **ਰੰਘਰੇਟਿਆ ਦਾ ਇਤਿਹਾਸ**, ਪੰਨਾ 151-159.

[8] ਸ਼ਮਸ਼ੇਰ ਸਿੰਘ ਅਸ਼ੋਕ, **ਮਜ਼ਬੀ ਸਿੱਖਾਂ ਦਾ ਇਤਿਹਾਸ**, ਪੰਨਾ 18.

ਇਨਾਂ 'ਗੱਖੜਾਂ' ਅਤੇ 'ਖੋਖਰਾਂ' ਦੀ ਬਹਾਦਰੀ ਦਾ ਜਿਕਰ 'ਚਾਂਦਬਰਦਾਈ' ਨੇ ਆਪਣੀ ਪੁਸਤਕ 'ਪ੍ਰਿਥਵੀਰਾਜ ਰਾਸੋ' ਵਿੱਚ ਕੀਤਾ ਹੈ, ਜਦੋਂ ਉਨ੍ਹਾਂ ਨੇ ਪ੍ਰਿਥਵੀਰਾਜ ਚੌਹਾਨ ਦੀ ਮਦਦ ਕੀਤੀ ਸੀ। ਇਨ੍ਹਾਂ ਪਹਾੜੀ ਖੇਤਰਾਂ ਵਿਚ ਆਪਣੀ ਹਕੂਮਤ ਕਾਇਮ ਕੀਤੀ ਅਤੇ ਆਪਣੀ ਬਹਾਦਰੀ ਸਦਕਾ ਇਹ 'ਗੱਖੜ' ਤੇ 'ਖੋਖਰ', ਰਾਜਪੂਤਾਂ ਦੀ ਤਰਾਂ ਬਹਾਦਰ ਹੋਣ ਕਰ ਕੇ ਰਾਜਪੂਤ ਹੀ ਕਹਿਲਾਉਣ ਲੱਗੇ।

ਸ਼ਮਸ਼ੇਰ ਸਿੰਘ ਅਸ਼ੋਕ ਇਸ ਬਾਬਤ ਲਿਖਦੇ ਹਨ :

"ਗੱਖੜ ਤੇ 'ਖੋਖਰ' ਦੋਵੇਂ ਧਾਣਕ ਜਾਤ ਦੇ ਜੰਮਪਲ ਸਨ ਪਰ ਰਾਜਪੂਤਾਂ ਦੀਆਂ ਮੁਲਕੀ ਗੱਲਾਂ ਵਿੱਚ ਸ਼ਾਮਲ ਹੋਏ ਤੇ ਇਹ ਆਪਣੀ ਬਹਾਦਰੀ ਕਾਰਨ ਇੰਨੇ ਬੁਲੰਦ ਰੁਤਬੇ ਉੱਤੇ ਅੱਪੜ ਗਏ ਕਿ ਰਾਜਪੂਤਾਂ ਨਾਲ ਇਕ-ਮਿਕ ਹੋ ਕੇ ਰਾਜਪੂਤ ਹੀ ਮੰਨੇ ਗਏ।"[12] ਇਸ ਤਰ੍ਹਾਂ ਇਹ ਗੱਖੜਾਂ ਤੇ ਖੋਖਰਾਂ ਦੀ ਔਲਾਦ ਰਾਜਪੂਤਾਂ ਦੀ ਤਰ੍ਹਾਂ

---

[10] Ibbetson, Denzil Charles j. **Punjab caste**, Page 173.

[11] ਉਹੀ, ਪੰਨਾ 165-171.

[12] ਸ਼ਮਸ਼ੇਰ ਸਿੰਘ ਅਸ਼ੋਕ, **ਮਜ਼ਬੀ ਸਿੱਖਾਂ ਦਾ ਇਤਿਹਾਸ**, ਪੰਨਾ 47.

ਆਪਣੀ ਬਹਾਦਰੀ, ਲੜਾਕੂ, ਅਕੜੇਵੇਂ, ਰੰਘੜਪੁਣੇ ਵਾਲੇ ਸੁਭਾਅ ਸਦਕਾ 'ਰੰਘੜ' ਜਾ 'ਰੰਘਰੇਟੇ' ਅਖਵਾਈ।

ਉਪਰੋਕਤ ਤੋਂ ਇਹ ਸਪੱਸ਼ਟ ਹੁੰਦਾ ਹੈ ਕਿ ਭਾਰਤ ਦੀਆਂ ਦੂਜੀਆਂ ਜਾਤਾਂ ਦੀ ਤਰ੍ਹਾਂ ਰੰਗਰੇਟਿਆਂ ਵਿਚ ਵੀ ਇਕ ਦੂਜੇ ਦੇ ਕਬੀਲਿਆਂ; ਇਕ ਦੂਜੇ ਦੀਆਂ ਜਾਤਾਂ; ਇਕ ਦੂਜੇ ਦੇ ਧਰਮਾਂ; ਇਕ ਦੂਜੇ ਨਾਲ ਕੀਤੇ ਵਿਆਹ ਸਬੰਧਾਂ, ਪ੍ਰੇਮ ਸਬੰਧਾਂ, ਜਬਰਦਸਤੀ ਬਣਾਏ ਸਬੰਧਾਂ ਨਾਲ ਪਰਿਵਰਤਨ ਆਇਆ ਹੋਵੇ। ਇਹ ਪਰਿਵਰਤਨ ਪ੍ਰਚੀਨ ਕਾਲ, ਮੱਧ ਕਾਲ, ਆਧੁਨਿਕ ਵਿੱਚ ਆਇਆ। ਇਸ ਤੋਂ ਇਲਾਵਾ ਇਹ ਪਰਿਵਰਤਨ ਰਾਜਨੀਤਿਕ, ਭੂਗੋਲਿਕ, ਸਮਾਜਿਕ, ਤਬਦੀਲੀਆਂ ਕਾਰਨ ਵੀ ਆਇਆ। ਇਸ ਨਾਲ 'ਅਨੁਲੋਮਜ', 'ਪ੍ਰਤਿਲੋਮਜ ਜਾਤਾਂ' ਹੋਂਦ ਵਿੱਚ ਆਈਆਂ।(ਇਸ ਦਾ ਵਿਸਥਾਰ ਸ਼ਮਸ਼ੇਰ ਸਿੰਘ ਅਸ਼ੋਕ ਦੀ ਪੁਸਤਕ, ਮਜ਼ਬੀ ਸਿੱਖਾਂ ਦੇ ਇਤਿਹਾਸ ਵਿੱਚ ਵੇਖਿਆ ਜਾ ਸਕਦਾ ਹੈ।) ਇਨ੍ਹਾਂ ਜਾਤਾਂ ਤੋਂ ਇਲਾਵਾ ਮੰਨੂ ਸਿਮ੍ਰਤੀ ਨਾਲ ਆਏ ਪਰਿਵਰਤਨ ਨਾਲ ਹੋਰ ਵੀ ਜਾਤਾਂ ਹੋਂਦ ਵਿੱਚ ਆਈਆਂ। ਸਮੇਂ ਸਮੇਂ ਇਨ੍ਹਾਂ ਜਾਤਾਂ ਦੇ ਨਾਂ ਬਦਲ ਗਏ ਅਤੇ ਇਨ੍ਹਾਂ ਨਾਲ ਸਬੰਧਿਤ ਜੁਝਾਰੂ, ਬਹਾਦਰ ਲੋਕਾਂ ਦੇ ਨਾਂ ਵੀ ਬਦਲੇ ਗਏ । ਇਸ ਤਰ੍ਹਾਂ ਰੰਘਰੇਟਿਆ ਦੇ ਪੂਰਵਜਾਂ ਦੇ ਨਾਂ ਵੀ ਸਮੇਂ ਸਮੇਂ ਬਦਲ ਗਏ । 'ਰੰਘਰੇਟੇ',ਜੋ ਦਰਾਵੜਾਂ ਦੀ ਔਲਾਦ ਸਨ ।ਪ੍ਰਾਚੀਨ ਕਾਲ ਵਿੱਚ 'ਅਨਾਰੀਆ', 'ਦਾਸ', 'ਦਾਸੂ', ਦਾਸਿਉ, 'ਚੰਡਾਲ','ਰਾਖਸ਼' 'ਅਸੁਰ','ਦੈਤ','ਧਾਣਕ' ਅਤੇ ਮੱਧ ਕਾਲ ਵਿੱਚ 'ਗੱਖੜ', 'ਖੋਖਰ', 'ਸੂਦਰ', 'ਚੂਹੜੇ', 'ਅਛੂਤ' ,'ਰੰਘੜ', 'ਰੰਘਰੇਟੇ' ਅਤੇ ਆਧੁਨਿਕ ਕਾਲ ਵਿਚ ,'ਮਜ਼ਬੀ ਸਿੱਖ' ਅਖਵਾਏ।

**ਮਜ਼ਬੀ ਸਿੱਖਾਂ ਦੇ ਪੂਰਵਜਾਂ ਦਾ ਇਤਿਹਾਸ:-**

ਮਜ਼ਬੀ ਸਿੱਖਾਂ ਦੇ ਪੂਰਵਜਾਂ ਦਾ ਇਤਿਹਾਸ ਬਹੁਤ ਸੁਨਹਿਰੀ ਹੈ। ਜੇਕਰ ਇੰਨਾਂ ਦੇ ਇਤਿਹਾਸ ਤੇ ਨਜ਼ਰ ਮਾਰੀਏ ਤਾਂ ਇਨ੍ਹਾਂ ਦਾ ਪਿਛੋਕੜ ਪ੍ਰਾਚੀਨ ਕਾਲ ਨਾਲ ਜੁੜਦਾ ਹੈ। ਇਥੇ ਸਿੰਧ ਘਾਟੀ ਦੀ ਸਭਿਅਤਾ ਤੋਂ ਲੈ ਕੇ ਆਧੁਨਿਕ ਕਾਲ ਤੱਕ ਇਨ੍ਹਾਂ ਦੇ ਇਤਿਹਾਸ ਦਾ ਜ਼ਿਕਰ ਕੀਤਾ ਜਾ ਰਿਹਾ ਹੈ।

ਜਿਵੇਂ ਕਿ ਪਿਛੇ ਦੱਸਿਆ ਜਾ ਚੁੱਕਾ ਹੈ ਕਿ ਰੰਗਰੇਟਿਆਂ ਦੇ ਪੂਰਵਜ 'ਦਰਾਵੜ', 'ਸਪਤ-ਸਿੰਧੂ' ਇਲਾਕੇ ਦੇ ਨਿਵਾਸੀ ਸਨ। ਇਸ ਸਬੰਧੀ 'ਪੰਡਤ ਰਾਹੁਲ ਸੰਕਰਤਾਇਨ'